# ਲਕੀਰ ਦਾ ਕੁਟਾਪਾ

—ਹਰਪਾਲ ਸਿੰਘ ਪੰਨੂੰ

ਮੇਰੇ ਦਿਮਾਗ਼ ਵਿਚ ਕਹਾਣੀ ਦਾ ਪਲਾਟ ਘੁੰਮਣ ਲੱਗਾ, ਗੱਲ ਬਣ ਗਈ ਲੱਗੀ। ਮੰਟੋ, ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ ਜਾਂ ਜੈਨੇਂਦਰ, ਚਲੋ ਇਹ ਵੀ ਵਿਚਾਰੇ ਠੀਕ ਹਨ—ਮੈਂ ਸੋਚਿਆ, ਪਰ ਮੇਰੀ ਕਹਾਣੀ ਮੇਰੀ ਕਹਾਣੀ ਹੈ। ਮੈਂ ਜਿਵੇਂ ਕਿ ਆਮ ਕਰਿਆ ਕਰਦਾ ਹਾਂ, ਇਸ ਕਹਾਣੀ ਦਾ ਪਲਾਟ ਲੈ ਕੇ ਨਾਗਸੈਨ ਪਾਸ ਚਲਾ ਗਿਆ, ਸਲਾਹ ਲੈਣ। "ਤੈਨੂੰ ਕਹਾਣੀ ਸੁਣਾਉਣ ਆਇਆ ਹਾਂ, ਮੁਹੱਬਤ ਦੀ ਕਹਾਣੀ ਹੈ," ਮੈਂ ਉਸ ਨੂੰ ਕਿਹਾ।

ਉਹ ਮੁਸਕ੍ਰਾਇਆ ਤੇ ਕਹਿਣ ਲੱਗਾ, "ਬੁੱਢੇ ਇਵੇਂ ਹੀ ਕਰਦੇ ਹੁੰਦੇ ਹਨ, ਸਭ ਦੇ ਸਭ। ਰੱਬ ਦਾ ਨਾਂ ਲੈਣ ਦੀ ਥਾਂ ਇਸ਼ਕ ਦੇ ਕਿੱਸੇ ਸੁਣਾਉਂਦੇ ਹਨ, ਉਹ ਵੀ ਜਿਨ੍ਹਾਂ ਨੂੰ ਇਹ ਨਹੀਂ ਪਤਾ ਕਿ ਪਿਆਰ ਵਿਚ ਅਤੇ ਤੰਦੂਰ ਵਿਚ ਕੋਈ ਫ਼ਰਕ ਹੈ ਜਾਂ ਕਿ ਇਕੋ ਗੱਲ ਹੈ। ਬੁੱਢੇ ਮਾਅਰਕੇ ਦੀ ਗੱਲ ਸੁਣਾਉਂਦੇ ਹਨ, ਉਨ੍ਹਾਂ ਤੇਗਾਂ ਵਾਹੀਆਂ ਦੀਆਂ ਗੱਲਾਂ ਜਿਹੜੀਆਂ ਤੇਗਾਂ ਨੂੰ ਕਦੀ ਹੱਥ ਵੀ ਨਹੀਂ ਲਾਇਆ ਹੁੰਦਾ। ਇਕੱਲੇ ਉਹ ਸੋਚਦੇ ਰਹਿੰਦੇ ਹਨ, ਜੇ ਕਿਤੇ ਇਉਂ ਹੋਇਆ ਹੁੰਦਾ! ਬਸ ਥੋੜ੍ਹੀ ਦੇਰ ਬਾਅਦ ਸਾਥੀਆਂ ਦੀ ਢਾਣੀ ਵਿਚ ਐਲਾਨ ਕਰਦੇ ਹਨ—ਮੈਂ ਇਉਂ ਕੀਤਾ ਸੀ.....ਇਹ ਹੋਇਆ ਸੀ ਮੇਰੇ ਨਾਲ।" ਪਰਸੋਂ ਧਨ ਸਿੰਘ ਆਇਆ, ਉਹ ਵੀ ਤੇਰੇ ਵਾਂਗ ਵਿਹਲਾ ਸੀ, ਇਧਰ ਆ ਨਿਕਲਿਆ। ਕੋਈ ਮੁਹੱਬਤ ਦੀ ਗੱਲ ਸੁਣਾਉਣ ਲੱਗਾ ਤਾਂ ਮੈਂ ਪੁੱਛ ਲਿਆ, "ਤੈਨੂੰ ਪਤਾ ਹੈ ਵੈਸੇ ਕਿ ਮੁਹੱਬਤ ਹੁੰਦੀ ਕੀ ਹੈ?"

ਉਸ ਨੇ ਕਿਹਾ, "ਨਾਗਸੈਨ, ਜੇ ਤੂੰ ਕਦੀ ਪਿਆਰ ਕੀਤਾ ਹੁੰਦਾ ਫਿਰ ਤੈਨੂੰ ਪਤਾ ਲੱਗਦਾ। ਤੈਨੂੰ ਕੀ ਪਤਾ ਤੇ ਤੈਨੂੰ ਕੋਈ ਕੀ ਸਮਝਾਵੇ?" ਮੈਂ ਪੁੱਛਿਆ, "ਚੱਲ ਤੂੰ ਤਾਂ ਕੀਤਾ। ਤੂੰ ਈ ਦੱਸ ਦੇ ਕਿਸ ਤਰ੍ਹਾਂ ਦਾ ਹੁੰਦਾ ਹੈ ਇਹ। ਉਸ ਨੇ ਪਤੈ ਕੀ ਜਵਾਬ ਦਿੱਤਾ? ਕਹਿੰਦਾ, 'ਕੁੜੀ ਨੂੰ ਪਿਆਰ ਕਰਨਾ ਦੇਸੀ ਘਿਉ ਖਾਣ ਵਾਂਗ ਹੁੰਦਾ ਹੈ। ਸਮਝਿਆ? ਪਰ ਤੈਨੂੰ ਕੀ ਪਤਾ ਦੇਸੀ ਘਿਉ ਦਾ। ਤੇਲੀਆਂ ਨੂੰ ਤੇਲ ਖਾਣ ਦੀ ਆਦਤ ਹੁੰਦੀ ਹੈ ਨਾ।' ਇਹ ਕਹਿ ਕੇ ਉਹ ਚਲਾ ਗਿਆ। ਅੱਜ ਤੂੰ ਆ ਗਿਆ ਹੈਂ। ਬਿਸਮਿੱਲਾ ਆਖ ਤੇ ਛੇੜ ਦੇਹ ਇਸ਼ਕ ਦੀ ਦਾਸਤਾਨ। ਓਏ ਭਲਿਆ ਲੋਕਾ, ਸੱਪ ਲੰਘ ਚੁੱਕਾ ਹੈ। ਲਕੀਰ ਨੂੰ ਕੁੱਟਣ ਦਾ ਕੀ ਫ਼ਾਇਦਾ। ਪਰ ਤੇਰੀ ਮਰਜ਼ੀ। ਸੁਣਾ ਕੀ ਗੱਲ ਬੀਤੀ ਸੀ ਤੇਰੇ ਨਾਲ।"

ਮੈਂ ਉਸ ਨੂੰ ਕਿਹਾ, "ਨਾਗਸੈਨ, ਮੈਂ ਕੋਈ ਹੱਡ-ਬੀਤੀ ਸੁਣਾਉਣ ਨਹੀਂ ਆਇਆ। ਇਕ ਕਹਾਣੀ ਤਿਆਰ ਕੀਤੀ ਹੈ, ਤੈਨੂੰ ਸੁਣਾਉਣ ਆਇਆ ਹਾਂ। ਜੇ ਤੇਰਾ ਮੂਡ ਨਹੀਂ ਸੁਣਨ ਦਾ ਤਾਂ ਇਸ ਨਲਕੇ ਨੂੰ ਸੁਣਾ ਦਿਆਂਗਾ, ਕਿਸੇ ਨਾ ਕਿਸੇ ਨੂੰ ਸੁਣਾ ਕੇ ਜਾਵਾਂਗਾ ਵਾਪਸ।"

ਉਹ ਬੋਲਿਆ, "ਨਲਕੇ ਨਾਲੋਂ ਖੂਹ ਠੀਕ ਬੈਠਦਾ ਹੈ। ਕੋਈ ਕੋਈ ਆਵਾਜ਼ ਵੀ ਵਾਪਸ ਗੂੰਜਦੀ ਹੈ ਹੁੰਗਾਰੇ ਵਾਂਗ। ਵੈਸੇ ਵੀ ਆਸ਼ਕਾਂ ਵਾਸਤੇ ਹੀ ਪੁੱਟੇ ਗਏ ਸਨ ਖੂਹ ਅਤੇ ਵਿਛਾਈਆਂ ਗਈਆਂ ਸਨ ਰੇਲ ਦੀਆਂ ਪਟੜੀਆਂ। ਇਨ੍ਹਾਂ ਨਾਲ ਨੇੜਤਾ ਠੀਕ ਰਹਿੰਦੀ ਹੈ। ਮਣ 'ਤੇ ਬੈਠਾ ਖੂਹ ਨੂੰ ਕਹਾਣੀ ਸੁਣਾਂਦਾ ਹੋਏਂ ਤਾਂ ਮਜ਼ਾ ਆ ਜਾਏ।"

ਮੈਂ ਕਿਹਾ, "ਤਾਂ ਮੈਂ ਜਾਵਾਂ? ਨਹੀਂ ਸੁਣੇਂਗਾ!"

ਨਾਗਸੈਨ ਨੇ ਕਿਹਾ, "ਸੁਣਾਂਗਾ, ਸੁਣਾਂਗਾ। ਪਰ ਪਹਿਲੋਂ ਇਹ ਦੱਸ ਕਿ ਕਹਾਣੀ ਲਿਖਣ ਦਾ ਫੁਰਨਾ ਕਿਵੇਂ ਫੁਰਿਆ?"

ਮੈਂ ਕਿਹਾ, "ਲੇਖ ਲੂਖ ਲਿਖ ਲੈਂਦਾ ਹਾਂ। ਅਖ਼ਬਾਰਾਂ ਰਸਾਲਿਆਂ ਵਿਚ ਛਪਦੇ ਹਨ। ਕਹਾਣੀਆਂ ਪੜ੍ਹਦਾ ਰਹਿੰਦਾ ਹਾਂ ਤੇ ਸੋਚਦਾ ਹਾਂ ਜੇ ਇਹ ਲਿਖਤਾਂ ਕਹਾਣੀਆਂ ਅਖਵਾ ਸਕਦੀਆਂ ਹਨ ਤਾਂ ਮੈਂ ਕਿਉਂ ਨਾ ਲਿਖਾਂ?"

ਨਾਗਸੈਨ ਬੋਲਿਆ, "ਮੈਂ ਇਕ ਕਵਿਤਾ ਪੜ੍ਹੀ, ਜਿਸ ਦਾ ਸਿਰਲੇਖ ਸੀ 'ਕਵਿਤਾ ਦੇ ਭਿਖਾਰੀ ਨੂੰ', ਪਹਿਲੀਆਂ ਸਤਰਾਂ ਹੁਣ ਤਕ ਯਾਦ ਹਨ, ਸੁਣ:

"ਤੁਸੀਂ ਮੰਗੀਆਂ ਕਵਿਤਾਵਾਂ।
ਹੱਛਾ ਜੀ, ਦਿਆਂਗੇ।
ਕਿਉਂਕਿ ਅਸੀਂ ਵੀ ਕਿਸੇ ਤੋਂ ਘੱਟ ਨਹੀਂ ਹਾਂ। ਤੂੰ ਵੀ ਇਸ ਪ੍ਰਕਾਰ ਕਹਾਣੀ ਲਿਖੀ ਲੱਗਦੀ ਹੈ ਜਿਵੇਂ ਮਹਿਲ ਸਿੰਘ ਨੇ ਕੀਤਾ ਸੀ।"

ਮੈਂ ਪੁੱਛਿਆ, "ਮਹਿਲ ਸਿੰਘ ਨੇ ਕੀ ਕੀਤਾ ਸੀ?"

ਨਾਗਸੈਨ ਨੇ ਦੱਸਿਆ, "ਆਪਣਾ ਜਮਾਤੀ ਮਹਿਲਾ, ਤੈਨੂੰ ਪਤਾ ਤਾਂ ਹੈ ਦਸਵੀਂ ਪਾਸ ਨਹੀਂ ਸੀ ਕਰ ਸਕਿਆ। ਮੁੱਦਤਾਂ ਬਾਅਦ ਮਿਲਿਆ ਤਾਂ ਪਤਾ ਲੱਗਾ ਉਸੇ ਤੋਂ ਕਿ ਉਹ ਤਾਂ ਡਾਕਟਰ ਹੈ। ਮੈਂ ਪੁੱਛਿਆ ਤੂੰ ਡਾਕਟਰ ਕਦੋਂ ਬਣ ਗਿਆ? ਮਹਿਲੇ ਨੇ ਉੱਤਰ ਦਿੱਤਾ ਕਿ ਦਸਵੀਂ ਪਾਸ ਨਾ ਹੋਈ ਤਾਂ ਮੈਂ ਕਾਲੇ ਤੇਲ ਦੇ ਇੰਜਣਾਂ ਦੀ ਮੁਰੰਮਤ ਦਾ ਕੰਮ ਸਿੱਖ ਲਿਆ। ਵਰਕਸ਼ਾਪ ਖੋਲ੍ਹ ਲਈ ਪਰ ਕੰਮ ਖ਼ਾਸ ਨਾ ਚੱਲਿਆ। ਫੇਰ ਮੈਨੂੰ ਕਿਸੇ ਨੇ ਦੱਸਿਆ ਕਿ ਇਹਦੇ ਨਾਲੋਂ ਤਾਂ ਡਾਕਟਰੀ ਲੈਣ ਠੀਕ ਹੈ। ਮੈਂ ਇਕ ਸਾਲ ਡਾਕਟਰ ਦੀ ਦੁਕਾਨ 'ਤੇ ਝਾੜੂ ਫੇਰਿਆ ਤੇ ਫਿਰ ਦੂਜੇ ਪਿੰਡ ਆਪਣੀ ਦੁਕਾਨ ਖੋਲ੍ਹ ਲਈ। ਵਾਹਵਾ ਚੱਲ ਰਹੀ ਹੈ। ਤੂੰ ਉਸੇ ਤਰ੍ਹਾਂ ਤਾਂ ਨਹੀਂ ਕੀਤਾ ਕਿਤੇ? ਲੇਖਾਂ ਦਾ ਕੰਮ ਸਹੀ ਨਾ ਚੱਲਿਆ ਤਾਂ ਕਹਾਣੀ ਵੰਗਾਹ ਮਾਰੀ। ਕਾਲੇ ਤੇਲ ਦੇ ਇੰਜਣ ਠੀਕ ਨਾ ਹੋਏ ਬੰਦੇ ਠੀਕ ਕਰਨੇ ਸ਼ੁਰੂ ਕਰ ਦਿੱਤੇ।

ਮੈਂ ਕਿਹਾ, "ਕਲਾਕਾਰਾਂ ਦਾ, ਆਸ਼ਕਾਂ ਦਾ ਤੇ ਕੁੜੀਆਂ ਦਾ ਮਨ ਸ਼ੀਸ਼ੇ ਵਰਗਾ ਨਾਜ਼ਕ ਹੁੰਦਾ ਹੈ। ਜਿਵੇਂ ਤੂੰ ਕਰ ਰਿਹਾ ਹੈਂ, ਤੈਨੂੰ ਨਹੀਂ ਕਰਨਾ ਚਾਹੀਦਾ ਇਸ ਤਰ੍ਹਾਂ। ਜੇ ਸਾਰੀ ਦੁਨੀਆਂ ਵਿਚ ਸਰੋਤੇ ਤੇ ਪਾਠਕ ਤੇਰੇ ਵਰਗੇ ਹੁੰਦੇ ਤਾਂ ਮਹਾਨ ਸਾਹਿਤਕਾਰ ਲਿਖਣ ਦਾ ਕੰਮ ਛੱਡ ਕੇ ਦੋਧੀ ਦਾ ਧੰਦਾ ਕਰ ਲੈਂਦੇ।"

ਨਾਗਸੈਨ ਨੇ ਕਿਹਾ, "ਠੀਕ ਹੈ ਮੈਂ ਦਿਲ ਨਹੀਂ ਤੋੜਾਂਗਾ। ਠੀਕ ਹੈ ਕਿ ਕਲਕਾਰਾਂ ਦਾ, ਆਸ਼ਕਾਂ ਦਾ ਤੇ ਕੁੜੀਆਂ ਦਾ ਦਿਲ ਸ਼ੀਸ਼ੇ ਵਰਗਾ ਨਾਜ਼ਕ ਹੁੰਦਾ ਹੈ ਪਰ ਇਹ ਸ਼ੀਸ਼ੇ ਵਾਂਗ ਪਾਰਦਰਸ਼ੀ ਨਹੀਂ ਹੁੰਦਾ। ਖ਼ੈਰ, ਸ਼ੁਰੂ ਕਰ।" ਏਨੀ ਕੁਪੱਤ ਕਰਵਾਉਣ ਤੋਂ ਬਾਅਦ ਗ਼ੈਰਤਮੰਦ ਆਦਮੀ, ਅੱਗੇ

ਗੱਲ ਤੋਰਨੀ ਭਾਵੇਂ ਵਾਜਬ ਨਾ ਸਮਝੇ ਪਰ ਥੋੜ੍ਹੀ ਦੇਰ ਲਈ ਗ਼ੈਰਤ-ਗ਼ੁਰਤ ਦਾ ਖ਼ਿਆਲ ਨੇੜੇ ਨਾ ਫਟਕਣ ਦਿੱਤਾ ਕਿਉਂਕਿ ਨਾਗਸੈਨ ਰੁੱਖਾ ਤਾਂ ਹੈ ਪਰ ਹੈ ਈਮਾਨਦਾਰ। ਵੈਸੇ ਰੁੱਖੀ ਈਮਾਨਦਾਰੀ ਤਿੜਕੇ ਹੋਏ ਘੜੇ ਵਰਗੀ ਹੁੰਦੀ ਹੈ। ਪਰ ਈਮਾਨਦਾਰੀ ਤਾਂ ਈਮਾਨਦਾਰੀ ਹੈ ਆਖ਼ਰ। ਮੈਂ ਗੱਲ ਸ਼ੁਰੂ ਕੀਤੀ। "ਉਦੋਂ ਮੈਂ ਬੀ.ਐਸ-ਸੀ. ਭਾਗ ਦੂਜਾ ਦਾ ਵਿਦਿਆਰਥੀ ਸਾਂ ਜਦੋਂ ਪਹਿਲੀ ਵਾਰ ਉਹ ਦੇਖੀ। ਸੁਹਣੀਆਂ ਕੁੜੀਆਂ ਬਥੇਰੀਆਂ ਹਨ ਸੰਸਾਰ ਵਿਚ, ਪਰ ਉਹ ਤਾਂ ਕਹਿਕਸ਼ਾਂ ਸੀ। ਉਸ ਇਕੱਲੀ ਵਿਚ ਸੁੰਦਰਤਾ ਦੇ ਲੱਖ ਆਕਾਸ਼ ਸਨ ਤੇ ਲੱਖ ਪਾਤਾਲ।"

ਨਾਗਸੈਨ ਨੇ ਕਿਹਾ, "ਪਰ ਤੂੰ ਬੀ.ਐਸ-ਸੀ. ਵਿਚ ਕਦੋਂ ਸੀ ? ਤੂੰ ਤਾਂ ਬੀ.ਏ. ਕੀਤੀ ਹੈ।"

ਮੈਂ ਕਿਹਾ, "ਪ੍ਰੀ-ਮੈਡੀਕਲ ਕਰ ਕੇ ਮੈਂ ਬੀ.ਐਸ-ਸੀ. ਭਾਗ ਦੂਜਾ ਵਿਚ ਦਾਖ਼ਲਾ ਲਿਆ ਸੀ, ਪਰ ਇਮਤਿਹਾਨ ਬੀ.ਏ. ਦਾ ਦਿੱਤਾ, ਸਾਇੰਸ ਛੱਡ ਦਿੱਤੀ ਸੀ। ਨਾਲੇ ਮੈਂ ਤੈਨੂੰ ਕੇਵਲ ਇਕ ਕਹਾਣੀ ਸੁਣਾਉਣ ਆਇਆ ਹਾਂ, ਸਿਰਫ਼ ਕਹਾਣੀ। ਤੱਥਾਂ ਨੂੰ ਤੇ ਤਰੀਕਾਂ ਨੂੰ ਨਜ਼ਰ ਅੰਦਾਜ਼ ਕਰ ਦੇਹ।"

ਨਾਗਸੈਨ ਨੇ ਕਿਹਾ, "ਮੈਂ ਸੋਚਿਆ ਹੱਡਬੀਤੀ ਸੁਣਾਏਂਗਾ। ਤਾਂ ਕੀ ਤੂੰ ਜੱਗਬੀਤੀ ਸੁਣਾ ਰਿਹਾ ਹੈਂ ?"

ਮੈਂ ਕਿਹਾ, "ਹੱਡਬੀਤੀ, ਜੱਗਬੀਤੀ, ਇਹ ਪੁਰਾਣੇ ਵੇਲਿਆਂ ਦੀਆਂ ਗੱਲਾਂ ਹਨ। ਹੁਣ ਦੀ ਕਹਾਣੀ ਇਸ ਤਰ੍ਹਾਂ ਦੀ ਰੂੜ੍ਹੀਵਾਦੀ ਨਹੀਂ। ਆਧੁਨਿਕ ਨਿੱਕੀ ਕਹਾਣੀ ਨਾ ਹੱਡਬੀਤੀ ਹੁੰਦੀ ਹੈ ਨਾ ਜੱਗਬੀਤੀ।"

ਨਾਗਸੈਨ ਬੋਲਿਆ, "ਵਾਹ ਵਾਹ, ਨਾ ਹੱਡਬੀਤੀ, ਨਾ ਜੱਗਬੀਤੀ, ਨਾ ਬੀਤਣ ਦੀ ਸੰਭਾਵਨਾ, ਹੈ ਨਾ ? ਇਹੋ ਹੈ ਆਧੁਨਿਕ ਕਹਾਣੀ। ਬਈ ਕਮਾਲ। ਜੋ ਨਾ ਹੋਇਆ ਨਾ ਹੋਵੇਗਾ ਤੂੰ ਉਹ ਕਹਾਣੀ ਸੁਣਾਏਂਗਾ ? ਸੁਣਾ ਫਿਰ।"

ਮੈਂ ਕਿਹਾ, "ਮਹਾਨ ਸਾਹਿਤ ਜੱਗਾਂ ਤੋਂ ਹੱਡਾਂ ਤੋਂ ਅਤੇ ਯੁੱਗਾਂ ਤੋਂ ਉਪਰ ਦੀ ਵਸਤੂ ਹੁੰਦਾ ਹੈ। ਸਾਹਿਤ ਉਸ ਤਿੱਖੀ ਉੱਦਾਤ ਉਡਾਣ ਦਾ ਨਾਮ ਹੈ, ਜਿਹੜੀ ਝੂਠ ਹੋਣ ਦੇ ਬਾਵਜੂਦ ਸੱਚ ਦੇ ਸਮੁੰਦਰ ਵਿਚ ਲਿਆ ਸੁੱਟਦੀ ਹੈ।"

"ਜਿਵੇਂ ਚਿੱਕੜ ਵਿਚ ਕੰਵਲ," ਨਾਗਸੈਨ ਮੁਸਕ੍ਰਾਇਆ, "ਗ੍ਰੰਥਾਂ ਵਿਚ ਲਿਖਿਆ ਹੈ, ਚਿੱਕੜ ਵਿਚ ਡਿੱਗਿਆ ਬੰਦਾ ਚਿੱਕੜ ਦੇ ਸਹਾਰੇ ਹੀ ਬਾਹਰ ਨਿਕਲਦਾ ਹੈ। ਖ਼ੂਬ।"

ਮੈਂ ਕਿਹਾ, "ਉਹ ਮੈਨੂੰ ਦੇਖ ਕੇ ਇਕ ਦਿਨ ਹੱਸ ਪਈ ਤਾਂ ਮੈਨੂੰ ਪਤਾ ਨਾ ਲੱਗਾ ਕਿ ਉਹ ਮੇਰੀ ਸਿਆਣਪ ਉੱਤੇ ਹੱਸੀ ਹੈ ਕਿ ਮੂਰਖਤਾ ਉੱਤੇ। ਮੈਂ ਖ਼ੁਸ਼ ਤਾਂ ਬਹੁਤ ਹੋਇਆ ਪਰ ਗੱਲ ਪਤਾ ਨਾ ਲੱਗੇ ਕੀ ਸੀ। ਫਿਰ ਸੋਚਿਆ, ਸਿਆਣਪ ਉੱਤੇ ਕੌਣ ਹੱਸਦਾ ਹੈ ? ਜ਼ਰੂਰ ਕਿਤੇ ਮੇਰੀ ਮੂਰਖਤਾ ਝਲਕ ਪਈ ਹੋਵੇਗੀ। ਮੈਂ ਕਈ ਮਹੀਨੇ ਇਸ ਗੱਲ ਬਾਰੇ ਸੋਚਦਾ ਰਿਹਾ ਪਰ ਕੁਝ ਅਕਲ ਵਿਚ ਨਾ ਆਇਆ।"

ਨਾਗਸੈਨ ਕਹਿਣ ਲੱਗਾ, "ਇਹ ਮਹਾਨਤਾ ਦੇ ਚਿੰਨ੍ਹ ਹਨ। ਜਦੋਂ ਪਾਪ ਅਤੇ ਪੁੰਨ ਵਿਚ, ਮਿੱਟੀ ਅਤੇ ਸੋਨੇ ਵਿਚ, ਸਿਆਣਪ ਅਤੇ ਮੂਰਖਤਾ ਵਿਚ ਕੋਈ ਫ਼ਰਕ ਨਾ ਦਿਸੇ, ਸਿਆਣੇ ਉਸ ਨੂੰ ਬ੍ਰਹਮਵੇਤਾ ਕਹਿੰਦੇ ਹਨ। ਕਿੰਨੇ ਦਿਨ ਬ੍ਰਹਮ ਗਿਆਨ ਵਿਚ ਲੀਨ ਰਿਹਾ ਤੂੰ ਤੇ ਕੀ ਨਾਂ ਸੀ ਤੇਰੀ ਨਾਇਕਾ ਦਾ ?"

ਮੈਂ ਕਿਹਾ, "ਲਗਭਗ ਚਾਰ ਪੰਜ ਮਹੀਨੇ, ਇੰਨਾ ਕੁ ਯਾਦ ਹੈ। ਉਸ ਦੀ ਮੁਸਕਾਣ ਦੀ ਤਾਰੀਕ ਤਾਂ ਡਾਇਰੀ ਵਿਚ ਲਿਖੀ ਨਹੀਂ ਸੀ, ਸੋ ਪੱਕਾ ਯਾਦ ਨਹੀਂ। ਉਸ ਦਾ ਨਾਮ ਨੀਲਮ ਸੀ। ਅਸਲ ਨਾਮ ਤਾਂ ਕੋਈ ਹੋਰ ਸੀ। ਇਹ ਨਾਮ ਮੈਂ ਰੱਖਿਆ। ਮੈਂ ਉਸ ਨੂੰ ਨੀਲਮਾਂ ਆਖਿਆ ਕਰਦਾ ਸਾਂ।"

ਨਾਗਸੈਨ ਬੋਲਿਆ, "ਹਰ ਆਸ਼ਕ ਆਪਣੀ ਪ੍ਰੇਮਕਾ ਨੂੰ ਆਪਣਾ ਨਾਮ ਦਿੰਦਾ ਹੈ। ਨੀਲਮ ਠੀਕ ਨਾਮ ਰੱਖਿਆ ਹੈ। ਨੀਲਾ ਆਕਾਸ਼, ਨੀਲਾ ਸਮੁੰਦਰ, ਪਿਆਰ ਦਾ ਰੰਗ ਵੀ ਨੀਲਾ ਹੁੰਦਾ ਹੈ ਤੇ ਨੀਲਮ ਮਾਇਨੇ ਕੀਮਤੀ ਨਗ। ਉਸ ਦਾ ਨਾਮ ਨੀਲਮ ਸੀ ਪਰ ਤੂੰ ਨੀਲਮਾਂ ਆਖਦਾ ਹੁੰਦਾ ਸੀ, ਇਹ ਵੀ ਠੀਕ ਹੈ ਕਿਉਂਕਿ ਜਦੋਂ ਨੀਲਮਾ ਆਖੀਏ ਤਾਂ ਮਮਤਾ ਦੀ ਥੋੜ੍ਹੀ ਜਿਹੀ ਚਾਸ਼ਣੀ ਵੀ ਨਾਲ ਸ਼ਾਮਲ ਹੋ ਜਾਂਦੀ ਹੈ। ਪਾਸ ਹੋਇਆ ਕਿ ਉਹ ਨੀਲਮ ਸੀ ਤੇ ਆਪਾਂ ਨੀਲਮਾਂ ਕਿਹਾ ਕਰਾਂਗੇ ਅੱਗੇ ਤੋਂ। ਅੱਗੇ ਚੱਲ।"

ਮੈਂ ਕਿਹਾ, "ਇਕ ਦਿਨ ਆਪਣੇ ਘਰ ਜਾ ਰਿਹਾ ਸਾਂ ਤਾਂ ਉਹ ਬੂਹੇ ਵਿਚ ਖਲੋਤੀ ਦਿਸੀ। ਉਸ ਦਾ ਘਰ ਮੇਰੇ ਐਨ ਘਰ ਦੇ ਰਾਹ ਵਿਚ ਹੀ ਪੈਂਦਾ ਹੋਵੇ, ਅਜਿਹੀ ਗੱਲ ਨਹੀਂ। ਵਲ ਪੈਂਦਾ ਸੀ। ਪਰ ਵਲ ਪਾ ਕੇ ਜਾਣਾ ਉਧਰ ਦੀ ਹੀ, ਇਹ ਨਿੱਤਨੇਮ ਬਣ ਗਿਆ ਸੀ ਮੇਰਾ। ਉਸ ਦੇ ਪਾਪਾ ਦੀ ਜਾਂ ਸ਼ਾਇਦ ਮੰਮੀ ਦੀ ਪਟਿਆਲੇ ਬਦਲੀ ਹੋਈ ਸੀ ਤੇ ਉਹ ਇਥੇ ਕਿਰਾਏ ਦੇ ਮਕਾਨ ਵਿਚ ਰਹਿ ਰਹੇ ਸਨ। ਮੇਰੇ ਮੁਖ਼ਬਰਾਂ ਨੇ ਮੈਨੂੰ ਇਹ ਖ਼ਬਰ ਲਿਆ ਕੇ ਦਿੱਤੀ ਸੀ। ਬਾਸ਼ਿੰਦੇ ਉਹ ਪੰਜਾਬੋਂ ਬਾਹਰ ਦੇ ਸਨ। ਮੈਂ ਦੂਰੋਂ ਹੀ ਫ਼ੈਸਲਾ ਕੀਤਾ ਕਿ ਇਸ ਨਾਲ ਕੋਈ ਨਾ ਕੋਈ ਗੱਲ ਕਰ ਕੇ ਜਾਵਾਂਗਾ। ਜਿਉਂ ਜਿਉਂ ਨੇੜੇ ਹੁੰਦਾ ਜਾਂਦਾ, ਧੜਕਣਾਂ ਤੇਜ਼ ਹੋਣ ਲੱਗੀਆਂ ਤੇ ਕਦਮ ਮੱਠੇ ਹੁੰਦੇ ਗਏ। ਸਾਹ ਤਕ ਔਖਾ ਆਉਣ ਲੱਗਾ। ਜਦੋਂ ਨੇੜੇ ਪੁੱਜਾ ਤਾਂ ਉਸ ਵੱਲ ਦੇਖਿਆ। ਉਸ ਨੇ ਮੇਰੇ ਵੱਲ ਧਿਆਨ ਨਾਲ ਦੇਖਿਆ। ਅੱਜ ਉਹ ਮੁਸਕਾਈ ਨਹੀਂ। ਮੈਂ ਕੋਈ ਗੱਲ ਨਾ ਕਰ ਸਕਿਆ ਬਸ ਤੇਜ਼ ਕਦਮੀਂ ਘਰ ਚਲਾ ਗਿਆ। ਪਿੱਛੇ ਮੁੜ ਕੇ ਨਹੀਂ ਦੇਖਿਆ। ਇਹ ਨਹੀਂ ਕਿ ਦਿਲ ਨਹੀਂ ਕੀਤਾ ਪਿੱਛੇ ਵੱਲ ਦੁਬਾਰਾ ਦੇਖਣ ਨੂੰ, ਪਰ ਇਸ ਤਰ੍ਹਾਂ ਬੰਦਾ ਹੋਛਾ ਲੱਗਦਾ ਹੈ। ਮੈਨੂੰ ਨਹੀਂ ਪਤਾ ਉਹ ਉਥੇ ਖਲੋਤੀ ਮੈਨੂੰ ਦੇਖਦੀ ਰਹੀ ਜਾਂ ਅੰਦਰ ਚਲੀ ਗਈ। ਪਰ ਮੈਨੂੰ ਲੱਗਾ ਇਹੋ ਕਿ ਉਹ ਦੇਰ ਤਕ ਉਥੇ ਖਲੋਤੀ ਮੈਨੂੰ ਦੇਖਦੀ ਰਹੀ ਹੋਵੇਗੀ, ਜਦੋਂ ਤਕ ਮੈਂ ਅੱਖੋਂ ਉਹਲੇ ਨਹੀਂ ਹੋ ਗਿਆ ਹੋਵਾਂਗਾ।"

".....ਤੇ ਜਦੋਂ ਤੂੰ ਅੱਖੋਂ ਉਹਲੇ ਹੋ ਗਿਆ, ਉਹ ਰੋਈ ਹੋਵੇਗੀ ਜ਼ਾਰ ਜ਼ਾਰ। ਕੁੜੀਆਂ ਇਵੇਂ ਕਰਦੀਆਂ ਹਨ, ਇਹ ਕਹਾਣੀਆਂ ਵਿਚ ਲਿਖਿਆ ਮਿਲਦਾ ਹੈ। ਤੂੰ ਕੀ ਆਖਦਾ ਹੈਂ ਇਸ ਬਾਰੇ ? ਤੇਰੀ ਆਕਾਸ਼ ਰੰਗਾ ਨੇ ਕੀ ਕੀਤਾ ਹੋਵੇਗਾ ?" ਨਾਗਸੈਨ ਨੇ ਪੁੱਛਿਆ।

"ਨਹੀਂ ਇਸ ਮੁੱਢਲੀ ਅਵਸਥਾ ਵਿਚ ਰੋਣ ਧੋਣ ਨਹੀਂ ਹੁੰਦਾ ਭਾਈ। ਖ਼ੈਰ ਦਿਨ ਬੀਤਦੇ ਗਏ। ਸਾਡੇ ਵਿਚੋਂ ਕਿਸੇ ਦਾ ਵੀ ਹੌਂਸਲਾ ਨਾ ਪਿਆ ਕੋਈ ਗੱਲ ਕਰਨ ਦਾ। ਹਰ ਰੋਜ਼ ਸ਼ਾਮੀ ਉਹ ਕਿਧਰੇ ਜਾਂਦੀ ਤੇ ਡੇਢ ਦੋ ਕੁ ਘੰਟਿਆਂ ਬਾਅਦ ਪਰਤਦੀ। ਕਿਥੇ ਜਾਂਦੀ ਹੈ, ਇਹ ਪਤਾ ਕਰਨ ਲਈ ਮੈਂ ਇਕ ਦਿਨ ਇਸ ਤਰ੍ਹਾਂ ਪਿੱਛਾ ਕੀਤਾ ਕਿ ਉਸ ਨੂੰ ਪਤਾ ਵੀ ਨਾ ਲੱਗ ਜਾਵੇ। ਕੋਈ ਉਰਦੂ ਅਕੈਡਮੀ ਖੁੱਲ੍ਹੀ ਸੀ, ਜਿਥੇ ਸ਼ਾਮੀ 4 ਤੋਂ 5 ਵਜੇ ਤਕ ਉਰਦੂ ਮੁਫ਼ਤ ਸਿਖਾਈ ਜਾਂਦੀ ਸੀ। ਕੁਝ ਸਿਆਣਿਆਂ ਨੇ ਸੋਚਿਆ ਸੀ ਕਿ ਨਵੀਂ ਪੀੜ੍ਹੀ ਇਲਮ ਅਦਬ ਅਤੇ ਤਹਿਜ਼ੀਬ ਤੋਂ ਸੱਖਣੀ ਨਾ ਰਹੇ। ਮੈਂ ਝੱਟ ਦਾਖ਼ਲ ਹੋ ਗਿਆ। ਪਹਿਲੇ ਦਿਨ ਜਦੋਂ ਉਸ ਦੇ ਬਰਾਬਰਲੀ ਕਤਾਰ ਵਾਲੇ ਬੈਂਚ ਉੱਤੇ ਆ ਕੇ ਬੈਠਾ ਤਾਂ ਉਹ ਮੁਸਕਰਾ ਪਈ। ਇਹ ਮੁਸਕਾਨ ਕੁਝ ਇਸ ਤਰ੍ਹਾਂ ਦੀ ਸੀ ਜਿਵੇਂ ਕਿਹਾ ਹੋਵੇ, 'ਨਮਸਕਾਰ'। ਮੈਂ ਸਿਰ ਝੁਕਾ ਕੇ ਸਤਿ ਸ੍ਰੀ ਅਕਾਲ ਇਸ ਤਰ੍ਹਾਂ ਕਿਹਾ ਕਿ ਬਾਕੀਆਂ ਨੂੰ ਲੱਗਾ ਜਿਵੇਂ ਅਸੀਂ ਇਕ ਦੂਜੇ ਦੇ ਚੰਗੇ ਵਾਕਫ਼ ਹਾਂ। ਅਸੀਂ ਲਗਭਗ ਹਰ ਰੋਜ਼ ਇਕੱਠੇ ਜਾਂਦੇ। ਸਾਡੇ ਦੋਹਾਂ ਕੋਲ ਸਾਈਕਲ ਹੁੰਦੇ ਪਰ ਸਫ਼ਰ ਅਸੀਂ ਪੈਦਲ ਤੈਅ ਕਰਦੇ। ਜਿਵੇਂ ਸੰਗਲੀ ਬੱਧਾ ਕੁੱਤਾ ਨਾਲ ਨਾਲ ਤੁਰਦਾ ਜਾਂਦਾ ਹੈ, ਇਵੇਂ ਸਾਈਕਲ

ਬਸ ਨਾਲ ਨਾਲ ਤੁਰਦੇ ਜਾਂਦੇ। ਕਦੀ ਕਦੀ ਕਿਸੇ ਨੂੰ ਦੂਰੋਂ ਦੇਖ ਕੇ ਉਹ ਅਚਾਨਕ ਸਾਈਕਲ ਉੱਤੇ ਚੜ੍ਹ ਕੇ ਘਰ ਪੁੱਜ ਜਾਂਦੀ, ਵਿਚੇ ਗੱਲ ਅਧੂਰੀ ਛੱਡ ਕੇ। ਭਾਵੇਂ ਉਹ ਮੇਰੀ ਗੱਲ ਸੁਣ ਰਹੀ ਹੁੰਦੀ ਪਰ ਡਰੇ ਹੋਏ ਖ਼ਰਗੋਸ਼ ਵਾਂਗ ਉਸ ਦੀਆਂ ਨਿਗਾਹਾਂ ਦੂਰ ਤਕ ਆਪਣੇ ਦੁਸ਼ਮਣ ਨੂੰ, ਯਾਨੀ ਕਿ ਚੁਗਲਖ਼ੋਰ ਨੂੰ, ਭਾਵ ਕਿ ਕਿਸੇ ਅਗਿਆਤ ਕੈਦੋਂ ਨੂੰ ਲਗਾਤਾਰ ਤਾੜਦੀਆਂ ਰਹਿੰਦੀਆਂ। ਛੇਆਂ ਮਹੀਨਿਆਂ ਵਿਚ ਅਸੀਂ ਉਰਦੂ ਪੜ੍ਹਨੀ ਅਤੇ ਲਿਖਣੀ ਸਿਖ ਲਈ। ਕਦੀ ਕਦਾਈਂ ਇਕ ਦੂਜੇ ਨੂੰ ਸ਼ਿਅਰ ਵੀ ਸੁਣਾਂਦੇ। ਇਕ ਦਿਨ ਉਸ ਨੇ ਸ਼ਿਅਰ ਸੁਣਾਇਆ, ਬੋਲ ਭੁੱਲ ਗਏ, ਪਰ ਅਰਥ ਯਾਦ ਹਨ—"ਧੁੱਪ ਹਰ ਤਾਲਾਬ ਦਾ ਪਾਣੀ ਉਡਾ ਕੇ ਲੈ ਗਈ ਹੈ। ਹੁਣ ਜਦੋਂ ਹਉਕਿਆਂ ਦਾ ਮੌਸਮ ਆਏਗਾ ਤਾਂ ਨਾ ਜਾਣੇ ਕਿਸ ਕਿਸ ਦਾ ਖ਼ੂਨ ਪੀਏਗਾ।"

ਨਾਗਸੈਨ ਨੇ ਕਿਹਾ, "ਤੁਸੀਂ ਇਹੋ ਜਿਹੇ ਖ਼ੁਸ਼ਕ ਸ਼ਿਅਰ ਸੁਣਾਂਦੇ ਸਉ ਇਕ ਦੂਜੇ ਨੂੰ, ਜਿਨ੍ਹਾਂ ਵਿਚ ਧੁੱਪਾਂ ਨੇ ਚਾਂਦਮਾਰੀ ਕੀਤੀ ਪਈ ਹੁੰਦੀ ? ਕਦੀ ਇਸ਼ਕੀਆ ਸ਼ਿਅਰ ਸੁੱਟਿਆ ਤੂੰ ਉਸ ਵੱਲ ?"

ਮੈਂ ਕਿਹਾ, "ਕਦੀ ਨਹੀਂ। ਸਹੁੰ ਖਾਂਦਾ ਹਾਂ ਕਦੀ ਨਹੀਂ।"

ਨਾਗਸੈਨ ਬੋਲਿਆ, "ਫਿਰ ਕਹਾਣੀ ਨੀਰਸ ਬਣੇਗੀ। ਤੂੰ ਕਦੀ ਇਹ ਨਹੀਂ ਹੌਲੀ ਦੇ ਕੇ ਕਿਹਾ, 'ਨੀਲਮਾਂ, ਪਿਆਰ ਹੋ ਗਿਆ ਹੈ ਮੈਨੂੰ ਤੇਰੇ ਨਾਲ ਨੀਲਮਾਂ'।"

ਮੈਂ ਕਿਹਾ, "ਕਦੀ ਨਹੀਂ। ਇਹ ਲਫ਼ਜ਼ ਬੇਕਾਰ ਹੈ। ਜਦੋਂ ਤਕ ਇਹ ਸੰਘ ਦੇ ਹੇਠ ਹੈ ਉਦੋਂ ਤਕ ਠੀਕ ਹੈ। ਅੱਖਾਂ ਬੋਲਦੀਆਂ ਹਨ, ਅੱਖਾਂ ਹੀ ਸੁਣਦੀਆਂ ਹਨ। ਜ਼ਬਾਨ ਦੀ ਅਤੇ ਕੰਨਾਂ ਦੀ ਘੱਟ ਹੀ ਲੋੜ ਪਈ ਸੀ ਕਦੀ। ਬਹੁਤ ਸਮਾਂ ਖ਼ਾਮੋਸ਼ੀ ਵਿਚ ਬੀਤਦਾ। ਮੈਂ ਸੁਣਿਆ ਵੀ ਸੀ, ਪੜ੍ਹਿਆ ਵੀ ਸੀ ਕਿ ਦਿਲਾਂ ਨੂੰ ਦਿਲਾਂ ਦੀਆਂ ਗੱਲਾਂ ਦਾ ਪਤਾ ਹੁੰਦਾ ਹੈ। ਮੇਰਾ ਹੁਣ ਵੀ ਇਹੀ ਵਿਸ਼ਵਾਸ ਹੈ।"

ਨਾਗਸੈਨ ਨੇ ਫੇਰ ਦਖ਼ਲ ਦਿੱਤਾ, "ਪਾਗਲਪਣ ਹੋਰ ਕੀ ਹੁੰਦਾ ਹੈ, ਇਸੇ ਦਾ ਨਾਮ ਹੈ। ਬਸ ਦਿਲਾਂ ਦੇ ਦਿਲਾਂ ਨੂੰ ਰਾਹ ਹਨ, ਨਾ ਭਾਸ਼ਾ ਦੀ ਲੋੜ ਨਾ ਲਿੱਪੀ ਦੀ। ਟੈਲੀਫ਼ੋਨ ਮਹਿਕਮਾ, ਡਾਕ-ਤਾਰ ਵਾਲਿਆਂ ਦਾ ਕਾਰੋਬਾਰ ਸਭ ਬੰਦ। ਤੈਨੂੰ ਸਿੱਧੀ ਗੱਲ ਕਰਨੀ ਚਾਹੀਦੀ ਸੀ, ਬਿਲਕੁਲ ਸਾਫ਼ ਤੇ ਸਿੱਧੀ ਗੱਲ।"

ਮੈਂ ਕਿਹਾ, "ਸਿੱਧੀ ਗੱਲ ਬਲਾਤਕਾਰ ਹੁੰਦੀ ਹੈ ਨਾਗਸੈਨ। ਮੈਨੂੰ ਇਹ ਸਿੱਖਿਆ ਨਾ ਦੇ। ਹਾਂ, ਇਕ ਦਿਨ ਮੈਂ ਨੀਲਮਾਂ ਨੂੰ ਹਾਫ਼ਿਜ਼ ਦਾ ਇਹ ਸ਼ਿਅਰ ਸੁਣਾਇਆ :

ਬੁਲਬੁਲ ਨੇ ਝੂਮਦੇ ਮੁਸਕਾਂਦੇਂ ਗੁਲਾਬ ਨੂੰ ਕਿਹਾ—
ਮਾਣ ਨਾ ਕਰ। ਹਵਾ ਦਾ ਤਿੱਖਾ ਬੁੱਲ੍ਹਾ ਆਏਗਾ
ਤਾਂ ਤੂੰ ਪੰਖੜੀ ਪੰਖੜੀ ਹੋ ਕੇ ਖਿੱਲਰ ਜਾਏਂਗਾ।
ਫੁੱਲ ਨੇ ਕਿਹਾ—
ਜੋ ਤੂੰ ਆਖਦੀ ਹੈਂ, ਸੱਚ ਹੈ।
ਮੈਂ ਇਸ ਦਾ ਬੁਰਾ ਨਹੀਂ ਮਨਾਉਂਦਾ।
ਪਰ ਮੈਂ ਇਹ ਤੈਨੂੰ ਆਖਣਾ ਹੈ ਕਿ ਜਿਸ ਨਾਲ ਮੁਹੱਬਤ ਕਰੀਏ
ਉਸ ਨਾਲ ਇਹੋ ਜਿਹੀਆਂ ਗੱਲਾਂ ਨਹੀਂ ਕਰੀਦੀਆਂ।

ਇਹ ਸੁਣਿਆ ਨੀਲਮਾਂ ਨੇ। ਕੋਈ ਜਵਾਬ ਨਹੀਂ ਦਿੱਤਾ। ਇਕ ਹਉਕਾ ਲਿਆ ਉਸ ਨੇ ਅਤੇ ਉੱਠੀ। ਮੈਂ ਪੁੱਛਿਆ, ਬੁਰੀ ਲੱਗੀ ਇਹ ਗੱਲ ਜੋ ਮੈਂ ਸੁਣਾਈ ਹੈ ? ਉਸ ਨੇ ਘੂਰ ਕੇ ਮੇਰੇ ਵੱਲ ਦੇਖਿਆ ਤੇ ਕਿਹਾ 'ਇਹ ਬੁਰੀ ਲੱਗਣ ਵਾਲੀ ਗੱਲ ਹੈ ? ਤੂੰ ਮੈਨੂੰ ਮੂਰਖ ਸਮਝਦਾ ਹੈਂ ਕਿ ਬਦਤਮੀਜ਼ ?' ਮੈਂ ਕਿਹਾ, 'ਗੱਲ ਇਹ ਨਹੀਂ ਨੀਲਮਾਂ। ਮੈਨੂੰ ਤੇਰੇ ਸਾਹਮਣੇ ਆਪਣੇ ਆਪ ਉੱਤੇ ਸ਼ੱਕ ਹੁੰਦਾ ਰਹਿੰਦਾ ਹੈ ਕਿ ਕਿਤੇ ਮੈਂ ਮੂਰਖ ਜਾਂ ਬਦਤਮੀਜ਼ ਤਾਂ ਨਹੀਂ। ਮੈਂ ਪੇਂਡੂ ਹਾਂ ਨਾ। ਇਸ ਕਰਕੇ। ਉਰਦੂ ਵਿਚ ਇਸ ਨੂੰ ਅਹਿਸਾਸਿ ਕਮਤਰੀ ਕਹਿੰਦੇ ਹਨ। ਅੰਗਰੇਜ਼ੀ ਵਿਚ ਕੀ ਕਹਿੰਦੇ ਹਨ ਤੈਨੂੰ ਪਤਾ ਹੀ ਹੈ।' ਅਤੇ ਦੇਰ ਤਕ ਅਸੀਂ ਚੁੱਪ ਬੈਠੇ ਰਹੇ। ਬਸ ਇਕ ਦੋ ਵਾਰ ਮੈਨੂੰ ਇਉਂ ਲੱਗਾ ਜਿਵੇਂ ਉਸ ਨੇ ਹਉਕਾ ਲਿਆ ਹੋਵੇ। ਮੈਂ ਕਿਹੜਾ ਉਸ ਦੇ ਮੂੰਹ ਵੱਲ ਇਕ ਟੱਕ ਲਗਾਤਾਰ ਦੇਖਦਾ ਰਹਿੰਦਾ ਸਾਂ। ਮੇਰੇ ਕੰਨ ਵਿਚ ਕੋਈ ਹਉਕੇ ਵਰਗੀ ਆਵਾਜ਼ ਪਈ ਸੀ। ਉਹ ਉੱਠੀ ਤੇ ਬਿਨਾਂ ਕੋਈ ਗੱਲ ਕੀਤੇ ਚਲੀ ਗਈ। ਉਸ ਨੇ ਆਪਣੇ ਘਰ ਦੀਆਂ ਉਹ ਤਾਕੀਆਂ ਵੀ ਬੰਦ ਕਰ ਲਈਆਂ, ਜਿਹੜੀਆਂ ਮੇਰੇ ਘਰ ਵਾਲੇ ਪਾਸੇ ਖੁੱਲ੍ਹਦੀਆਂ ਸਨ ਹਾਲਾਂਕਿ ਨਾ ਮੇਰੇ ਘਰੋਂ ਉਸ ਦੀਆਂ ਤਾਕੀਆਂ ਦਿੱਸਦੀਆਂ ਸਨ ਤੇ ਜੇ ਦਿੱਸਦੀਆਂ ਵੀ ਹੁੰਦੀਆਂ ਤਾਂ ਵੀ ਮੈਂ ਕੋਈ ਚਿੜੀਮਾਰ ਕਿਸਮ ਦਾ ਆਸ਼ਕ ਨਹੀਂ ਸਾਂ ਜਿਹੜਾ ਖਿੜਕੀਆਂ ਵੱਲ ਬੇਸ਼ਰਮਾਂ ਵਾਂਗ ਦੇਖਦਾ ਹੀ ਰਹਿੰਦਾ। ਇਮਤਿਹਾਨ ਹੋ ਗਏ। ਇਕ ਦਿਨ ਬਜ਼ਾਰ ਵਿਚ ਪੁੱਛ ਲਿਆ, 'ਪੇਪਰ ਕਿਵੇਂ ਹੋਏ ?' ਉਸ ਨੇ ਕਿਹਾ, 'ਕੀ ਪਤਾ। ਨਤੀਜਾ ਆਏਗਾ ਤਾਂ ਪਤਾ ਚੱਲੇਗਾ।' ਇਹ ਆਖ ਕੇ ਤੇਜ਼ੀ ਨਾਲ ਚਲੀ ਗਈ।"

ਨਤੀਜਾ ਕੀ ਦੱਸੇਗਾ ? ਮੈਂ ਸੋਚਿਆ, ਅਸੀਂ ਮਿਹਨਤ ਕੀਤੀ। ਇਮਤਿਹਾਨ ਚੰਗੇ ਹੋਏ ਫਿਰ ਨਤੀਜਾ ਪਤਾ ਹੀ ਹੈ। ਵੈਸੇ ਹੁੰਦਾ ਇਹੀ ਹੈ, ਕੋਈ ਨਹੀਂ ਦੇਖਦਾ ਕੰਮ ਕਿਵੇਂ ਹੋ ਰਿਹਾ ਹੈ, ਕਿਹੋ ਜਿਹਾ ਹੋ ਰਿਹਾ ਹੈ, ਸਭ ਨਤੀਜਾ ਦੇਖਦੇ ਹਨ। ਨਤੀਜਾ, ਸਹੀ ਤੇ ਗ਼ਲਤ ਹੋਣ ਦਾ ਫ਼ੈਸਲਾ ਹੁੰਦਾ ਹੈ। ਇਹ ਨਿਆਂ ਨਹੀਂ। ਪਰ ਕੌਣ ਨਿਆਂ ਕਰਦਾ ਹੈ। ਇਕ ਦਿਨ ਪਿੰਡ ਮੈਂ ਬੱਸ ਵਿਚ ਬੈਠਾ ਜਾ ਰਿਹਾ ਸਾਂ ਤਾਂ ਇਕ ਬੰਦੇ ਨੇ ਦੂਜੇ ਨੂੰ ਪੁੱਛਿਆ, ਕੌਣ ਜਿੱਤੇਗਾ ਇਸ ਵਾਰ ਚੋਣਾਂ ਵਿਚ ? ਦੂਜੇ ਨੇ ਕਿਹਾ, ਨੱਥਾ ਸਿੰਘ, ਸੱਚ ਜਿੱਤਦਾ ਹੈ। ਇਸ ਵਾਰ ਵੀ ਸੱਚ ਦੀ ਜਿੱਤ ਹੋਏਗੀ। ਨੱਥਾ ਸਿੰਘ ਬੋਲਿਆ, 'ਇਹ ਗੱਲ ਨਹੀਂ। ਅਸਲ ਵਿਚ ਜਿੱਤ ਹੀ ਸੱਚ ਹੈ। ਜਿਹੜਾ ਜਿੱਤ ਜਾਂਦਾ ਹੈ, ਉਹੋ ਸੱਚਾ ਮੰਨਿਆ ਜਾਂਦਾ ਹੈ। ਲੋਕਾਂ ਦਾ ਇਹੋ ਵਿਹਾਰ ਹੈ ਇਹੋ ਵਿਸ਼ਵਾਸ।'

ਨੀਲਮਾਂ ਨਤੀਜੇ ਵੱਲ ਕਿਉਂ ਇਸ਼ਾਰਾ ਕਰ ਕੇ ਗਈ ਹੈ ? ਮੈਂ ਸੋਚਦਾ ਰਿਹਾ। ਕਈ ਦਿਨਾਂ ਬਾਅਦ ਫਿਰ ਮਿਲੀ ਕਹਿਣ ਲੱਗੀ, "ਨਤੀਜਾ ਮਾੜਾ ਨਿਕਲਿਆ।" ਮੈਂ ਚੌਂਕਿਆ, ਨਤੀਜਾ ਤਾਂ ਅਜੇ ਨਿਕਲਿਆ ਹੀ ਨਹੀਂ, ਕੀ ਤੂੰ ਕਿਸੇ ਰਾਹੀਂ ਪਤਾ ਮੰਗਵਾਇਆ ਹੈ ?

"ਪਤਾ ਕਿਥੋਂ ਕਰਵਾਣਾ ਹੈ", ਉਹ ਬੋਲੀ, "ਪਤੇ ਤਾਂ ਸਾਡੇ ਅੰਦਰ ਹੀ ਹੁੰਦੇ ਨੇ ਸਾਰੇ। ਮੈਂ ਆਪਣਾ ਰਿਜਲਟ ਡਿਕਲੇਅਰ ਕਰ ਦਿੱਤਾ ਹੈ। ਤੂੰ ਯੂਨੀਵਰਸਿਟੀ ਵਾਲੇ ਨਤੀਜੇ ਦੀ ਗੱਲ ਕਰ ਰਿਹਾ ਹੈਂ।"

ਮੇਰੀਆਂ ਅੱਖਾਂ ਅੱਗੇ ਹਨੇਰਾ ਆ ਗਿਆ ਪਰ ਮੈਂ ਹੋਸ਼ ਟਿਕਾਣੇ ਰੱਖੇ। ਜਿਸਮ ਤਾਂ ਕੀ, ਚਿੰਤਾ ਬ੍ਰਹਿਮੰਡ ਨੂੰ ਕਾਂਬਾ ਛੇੜ ਦਿੰਦੀ ਹੈ। ਪਰ ਮੈਂ ਬ੍ਰਹਿਮੰਡ ਵਾਂਗ ਕਮਜ਼ੋਰ ਦਿਸਣਾ ਨਹੀਂ ਚਾਹੁੰਦਾ ਸੀ। ਸਥਿਰ, ਅਹਿਲ ਖਲੋ ਗਿਆ ਮੈਂ। ਬੜੀ ਦੇਰ ਤਕ ਕੋਈ ਗੱਲ ਨਹੀਂ ਹੋਈ। ਫਿਰ ਆਪੇ ਕਹਿਣ ਲੱਗੀ, "ਮਿਲਣਾ ਛੱਡ ਦੇ। ਕਦੀ ਨਹੀਂ ਮਿਲਾਂਗੇ ਅੱਗੋਂ। ਧਿਆਨ ਨਾ ਸੁਣ ਰਿਹਾ ਹੈਂ ਨਾ ?" ਮੈਂ ਪੁੱਛਿਆ, "ਕੋਈ ਗ਼ਲਤੀ ਹੋਈ ਹੈ ਮੇਰੇ ਤੋਂ ?" ਉਸ ਨੇ ਕਿਹਾ, "ਨਹੀਂ। ਇਹੋ ਜਿਹੀ ਕੋਈ ਗੱਲ ਨਹੀਂ, ਪਰ ਗ਼ਲਤ ਮਲਤ ਹੀ ਹੈ ਇਹ ਸਭ ਕੁਝ। ਮੇਰੇ ਤੋਂ ਬਹੁਤੇ ਸਵਾਲ ਨਾ ਪੁੱਛੀਂ। ਤੂੰ ਬੁਰਾ ਨਹੀਂ ਹੈ ਅਤੇ ਮੇਰੀ ਕਿਤੇ ਮੰਗਣੀ ਨਹੀਂ ਹੋਈ। ਸਮਝਿਆ ? ਬਸ ਮੈਂ ਇੰਨਾ ਕੀਤਾ ਕਿ ਜਿਹੜਾ ਸੱਚ ਹਰ ਰੋਜ਼ ਮੈਨੂੰ ਬਹੁਤ ਦੂਰ ਦਿਸਦਾ ਸੀ, ਹੌਸਲਾ ਕਰ ਕੇ ਉਹ ਮੈਂ ਬਹੁਤ ਨੇੜੇ ਘਸੀਟ ਲਿਆਈ। ਜੋ ਤੂੰ ਚਾਹੁੰਦਾ ਹੈਂ ਜਾਂ ਜੋ ਮੇਰੀ ਇੱਛਾ ਹੈ ਉਹ ਨਹੀਂ ਹੋ ਸਕੇਗਾ। ਕਦੀ ਨਹੀਂ।

"ਕਿਉਂ ਨਹੀਂ ਹੋ ਸਕੇਗਾ, ਨੀਲਮਾਂ ?" ਮੈਂ ਪੁੱਛਿਆ।

"ਕਿਉਂਕਿ ਕਦੀ ਹੋਇਆ ਹੀ ਨਹੀਂ ਇਸ ਪ੍ਰਕਾਰ। ਕਿਸੇ ਵੀ ਚੰਗੀ ਕਹਾਣੀ ਵਿਚ ਅਜਿਹਾ ਕਦੇ ਨਹੀਂ ਵਾਪਰਦਾ।

ਮੈਂ ਕਿਹਾ, "ਕਹਾਣੀ ਨਹੀਂ ਹੈ ਇਹ ਨੀਲਮਾਂ। ਇਹ ਤਾਂ ਸੱਚ ਹੈ। ਦੇਖ ਤਾਂ ਸਹੀ ਤੂੰ ਹੈਂ, ਇਕ ਮੈਂ ਹਾਂ। ਤੈਨੂੰ ਕਹਾਣੀ ਲੱਗਦੇ ਹਾਂ ਅਸੀਂ ? ਜੱਲਾਦ ਵਾਂਗ ਵਿਹਾਰ ਨਾ ਕਰ। ਇਹ ਟੁਕੜੇ ਤੂੰ ਕਰ ਪਾਏਂਗੀ ਕੀ ?"

ਉਹ ਬੋਲੀ, "ਤੂੰ ਹੈਂ ਇਕ। ਇਕ ਮੈਂ ਹਾਂ। ਇੰਨੀ ਕੁ ਤੇਰੀ ਗੱਲ ਮੰਨ ਲਈ ਮੈਂ। ਪਰ ਅਸੀਂ ਦੋਵੇਂ ਇਕੋ ਹਾਂ, ਇਕ ਕਹਾਣੀ ਹੈ। ਕਹਾਣੀ ਕਹਾਣੀ ਹੈ, ਇਹੀ ਰਹੇਗੀ ਸਦਾ, ਅਸੀਂ ਨਹੀਂ ਰਹਾਂਗੇ। ਜਿਹੜੇ ਕਹਿੰਦੇ ਹਨ ਮੇਲ ਹੋ ਗਿਆ, ਵਸਾਲ ਨਸੀਬ ਹੋ ਗਿਆ, ਉਹ ਮੱਕਾਰ ਹਨ, ਕਮੀਨੇ, ਕਾਫ਼ਰ ਹਨ ਉਹ ਸਾਰੇ ਦੇ ਸਾਰੇ।"

ਫਿਰ ਉਹ ਬੋਲੀ, "ਪਾਣੀ ਤੋਂ ਪਤਲਾ ਹੋਰ ਕੀ ਹੁੰਦਾ ਹੈ ਭਲਾ ?" ਮੈਨੂੰ ਉਸ ਦੇ ਸਵਾਲਾਂ ਵਿਚ ਕੋਈ ਦਿਲਚਸਪੀ ਨਹੀਂ ਸੀ। ਪਰ ਜੋ ਉੱਤਰ ਐਵੇਂ ਬਿਨਾ ਸੋਚਣ ਦੇ ਮੈਂ ਦੇ ਦਿੱਤਾ, ਉਹ ਸੀ 'ਹਵਾ।' ਮੈਂ ਕਿਹਾ, "ਹਵਾ ਪਾਣੀ ਤੋਂ ਵਧੀਕ ਪਤਲੀ ਹੈ।"

ਫਿਰ ਉਸ ਨੇ ਅਗਲਾ ਸਵਾਲ ਪੁੱਛ ਲਿਆ, "ਅਤੇ ਹਵਾ ਤੋਂ ਹਲਕੀ ਤੇ ਪਤਲੀ ਚੀਜ਼ ਕਿਹੜੀ ਹੁੰਦੀ ਹੈ ?"

ਮੈਂ ਬੋਰ ਹੋ ਰਿਹਾ ਸੀ। ਮੈਂ ਜਵਾਬ ਨਾ ਦਿੱਤਾ। ਇਹ ਵੀ ਨਹੀਂ ਕਿਹਾ ਕਿ ਮੈਨੂੰ ਉੱਤਰ ਨਹੀਂ ਆਉਂਦਾ। ਉਹ ਆਪੇ ਕਹਿਣ ਲੱਗੀ, "ਹਵਾ ਤੋਂ ਹਲਕਾ ਸਾਡਾ ਸਾਹ ਹੁੰਦਾ ਹੈ।"

ਹੁਣ ਮੈਂ ਹੱਸ ਪਿਆ, "ਕੀ ਬਕਵਾਸ ਸ਼ੁਰੂ ਕਰ ਦਿੱਤਾ ਹੈ ਤੂੰ ?"

ਨੀਲਮਾਂ ਨੇ ਕਿਹਾ, "ਧਿਆਨ ਨਾਲ ਦੇਖੀਂ। ਜਿਹੜਾ ਸਾਹ ਸਾਡੇ ਅੰਦਰ ਜਾਂਦਾ ਹੈ, ਉਹ ਹਵਾ ਹੁੰਦੀ ਹੈ ਤੇ ਉਹ ਵਜ਼ਨਦਾਰ ਹੁੰਦੀ ਹੈ ਕਿਉਂਕਿ ਉਸ ਵਿਚ ਜ਼ਿੰਦਗਾਨੀ ਰਲੀ ਹੋਈ ਹੁੰਦੀ ਹੈ। ਜਿਹੜਾ ਸਾਹ ਬਾਹਰ ਆਉਂਦਾ ਹੈ, ਉਸ ਵਿਚ ਰਤਾ ਮਾਸਾ ਮੌਤ ਘੁਲੀ ਹੋਈ ਹੁੰਦੀ ਹੈ। ਇਕ ਇਕ ਸਾਹ ਸਾਨੂੰ ਖੋਰਦਾ ਜਾਂਦਾ ਹੈ। ਤੂੰ ਕਦੀ ਦੇਖਿਆ ਨਹੀਂ ਹਉਕੇ ਕਿੰਨੇ ਹਲਕੇ ਫੁਲਕੇ ਹੁੰਦੇ ਹਨ ? ਉਨ੍ਹਾਂ ਵਿਚ ਮੌਤ ਦੇ ਅੰਸ਼ ਵਧੀਕ ਹੁੰਦੇ ਹਨ।"

ਕੁਲ ਮਿਲਾ ਕੇ ਇਹ ਬੜੀ ਫ਼ਜ਼ੂਲ ਗੱਲ ਸੀ ਅਤੇ ਮੈਂ ਉੱਚੀ ਉੱਚੀ ਹੱਸਿਆ।

ਨਾਗਸੈਨ ਨੇ ਕਿਹਾ, "ਇਹ ਤੂੰ ਠੀਕ ਲਿਖਿਆ ਹੈ। ਪ੍ਰੇਮੀ ਫ਼ਜ਼ੂਲ ਗੱਲਾਂ ਕਰ ਕੇ ਵਧੀਕ ਖ਼ੁਸ਼ ਰਹਿੰਦੇ ਹਨ। ਅਕਲ ਦੀ ਗੱਲ ਸੁਣ ਕੇ ਉਹ ਉਬਾਸੀਆਂ ਲੈਣ ਲੱਗਦੇ ਹਨ। ਕੁੜੀਆਂ ਨਾਲ ਲੰਮਾ ਸਮਾਂ ਲੰਘਾਣਾ ਹੋਵੇ ਤਾਂ ਊਟ ਪਟਾਂਗ ਗੱਲਾਂ ਕਰੋ, ਸਿਆਣੀਆਂ ਗੱਲਾਂ ਕਰੋਗੇ ਤਾਂ ਦੁਸ਼ਮਣੀ ਪੈ ਜਾਵੇਗੀ।"

"ਨਾਗਸੈਨ ਅੱਗੇ ਸੁਣ, ਉਸ ਨੇ ਮੇਰੇ ਦੋਵੇਂ ਹੱਥ ਫੜ ਕੇ ਵਾਅਦਾ ਮੰਗਿਆ ਕਦੀ ਨਾ ਮਿਲਣ ਦਾ। ਨਾ ਖ਼ਤ, ਨਾ ਉਨੀਂਦਰੀਆਂ ਅੱਖਾਂ, ਨਾ ਯਾਦ, ਨਾ ਉਮੀਦ। ਉਸ ਨੇ ਮੇਰੇ ਵੱਲ ਅਨੰਤ ਪਿਆਰ ਨਾਲ ਦੇਖਿਆ। ਜਦੋਂ ਮੈਂ ਅਨੁਭਵ ਕੀਤਾ ਕਿ ਇਹ ਆਖ਼ਰੀ ਤੱਕਣੀ ਹੈ, ਮੇਰੀ ਸਭ ਬਹਾਦਰੀ ਅਤੇ ਮਰਦਊਪੁਣਾ ਜਾਂਦਾ ਰਿਹਾ।

"ਹਾਲਤ ਅਜਿਹੀ ਹੋਈ ਪਈ ਸੀ ਜਿਵੇਂ ਲੇਲੇ ਨੂੰ ਕੋਈ ਜੱਲਾਦ ਹੱਥ ਵਿਚ ਤਲਵਾਰ ਫੜੀ ਧੂਹੀ ਜਾ ਰਿਹਾ ਹੋਵੇ। ਮੇਰੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਮੈਂ ਪੂਰਾ ਬੌਂਦਲ ਗਿਆ ਸਾਂ, ਨਾਗਸੈਨ। ਉਸ ਦਾ ਫ਼ੈਸਲਾ ਅਟੱਲ ਸੀ, ਜਿਸ ਦੀ ਉਪਰ ਕਿਧਰੇ ਅਪੀਲ ਨਹੀਂ ਹੋ ਸਕਦੀ ਸੀ। ਮੈਂ ਖਲੋਤੇ ਨੇ ਸੱਜੇ ਖੱਬੇ ਧਿਆਨ ਮਾਰਿਆ, ਮੇਰੇ ਨੇੜੇ ਤੇੜੇ ਕੋਈ ਨਹੀਂ ਸੀ। ਉਹ ਸਹਿਜੇ ਸਹਿਜੇ ਤੁਰਦੀ ਜਾ ਰਹੀ ਸੀ। ਪੰਜਾਹ ਸੱਠ ਕਦਮ ਦੂਰ। ਮੈਂ ਆਵਾਜ਼ ਮਾਰਨੀ ਚਾਹੀ, ਪਰ ਮੇਰੇ ਸੰਘ ਵਿਚ ਬੋਲ ਖ਼ਤਮ ਹੋ ਗਏ ਸਨ। ਵਾਜਾਂ ਮਾਰਨ ਨਾਲ ਵੈਸੇ ਵੀ ਤਕਦੀਰ ਨੂੰ ਮੋੜਿਆ ਥੋੜ੍ਹਾ ਜਾ ਸਕਦਾ ਸੀ। ਉਸ ਦੀ ਆਖ਼ਰੀ ਨਿਗਾਹ ਤੇ ਉਸ ਨੂੰ ਤੁਰਦਿਆਂ ਜਾਂਦਿਆਂ ਦੇਖਣਾ, ਇਕ ਇਕ ਪਲ, ਉਸ ਦਾ ਇਕ ਇਕ ਕਦਮ ਦੂਰ ਹੋਣਾ, ਅੱਜ ਵਾਂਗ ਯਾਦ ਹੈ। ਬਿਰਹਾ ਸੁਲਤਾਨ ਹੈ, ਬਾਬੇ ਦੇ ਇਨ੍ਹਾਂ ਬਚਨਾਂ ਦਾ ਪਹਿਲਾਂ ਮੈਨੂੰ ਪਤਾ ਨਹੀਂ ਸੀ, ਮੈਂ ਪ੍ਰਤੱਖ ਦੇਖਿਆ। ਉਸ ਦੀ ਆਖ਼ਰੀ ਨਿਗਾਹ ਬਾਦਸ਼ਾਹ ਦੀ ਨਜ਼ਰ ਸੀ, ਜਿਸ ਵਿਚ ਸਜ਼ਾਵਾਂ ਅਤੇ ਬਖ਼ਸ਼ਿਸ਼ਾਂ ਦੋਵੇਂ ਰਲੀਆਂ ਮਿਲੀਆਂ ਹੁੰਦੀਆਂ ਹਨ। ਏਡੇ ਸ਼ਕਤੀਸ਼ਾਲੀ ਸੁਲਤਾਨ ਨੂੰ ਦੂਰੋਂ ਤਕ ਲੈਣ ਲਈ ਪਰਜਾ ਮੁੱਦਤਾਂ ਤਕ ਤਰਸਦੀ ਰਹਿੰਦੀ ਹੈ। ਪਰ ਮੈਂ ਉਸ ਨੂੰ ਬਹੁਤ ਨੇੜਿਉਂ ਦੇਖਿਆ। ਅਸਲ ਵਿਚ ਮੈਂ ਹੀ ਉਸ ਦੀ ਰਾਜਧਾਨੀ ਸਾਂ। ਮੈਂ ਉਸ ਨੂੰ ਸਮਝਾ ਨਾ ਸਕਿਆ ਕਿ ਹਕੂਮਤ ਨੂੰ ਰਾਜਧਾਨੀ ਤੋਂ ਦਾਅਵਾ ਨਹੀਂ ਛੱਡਣਾ ਚਾਹੀਦਾ, ਕਿ ਜੇ ਹਕੂਮਤ ਰਾਜਧਾਨੀ ਨੂੰ ਛੱਡ ਗਈ ਤਾਂ ਨਾ ਰਾਜਧਾਨੀ ਬਚੇਗੀ ਨਾ ਹਕੂਮਤ। ਪਰ ਇਹ ਸਲਤਨਤ ਬਿਨਾ ਕਿਸੇ ਕਾਰਨ ਦੇ ਬਹੁਤ ਦੂਰ ਨਿਕਲ ਗਈ ਤੇ ਚੰਦ ਤਾਰੇ ਇਹ ਗੱਲਾਂ ਸੁਣਨ ਲਈ ਨੇੜੇ ਨੇੜੇ ਆਉਣ ਲੱਗੇ। ਮੈਂ ਇਕ ਕੋਹਿਨੂਰ ਲਾਹੌਰ ਤੋਂ ਇੰਗਲੈਂਡ ਜਾਂਦਾ ਦੇਖਿਆ ਨਾਗਸੈਨ, ਹਮੇਸ਼ ਹਮੇਸ਼ ਲਈ। ਬਸ ਕਹਾਣੀ ਖ਼ਤਮ। ਸਦਾ ਲਈ ਖ਼ਤਮ, ਨਾਗਸੈਨ।"

ਨਾਗਸੈਨ ਨੇ ਕਿਹਾ, "ਇਹ ਠੀਕ ਕਿਹਾ ਤੂੰ, ਸਲਤਨਤਾਂ ਬਿਨਾ ਕਿਸੇ ਕਾਰਨ ਦੇ ਤੁਰ ਜਾਂਦੀਆਂ ਹਨ, ਇਤਿਹਾਸਕਾਰ ਫ਼ਰਜ਼ੀ ਕਾਰਨ ਘੜਦੇ ਰਹਿੰਦੇ ਹਨ। ਅਕਾਰਣ ਜਦੋਂ ਕਾਲੀ ਘਟਾ ਬਨੇਰੇ ਨੂੰ ਛੂਹ ਕੇ ਵਾਪਸ ਪਰਤ ਜਾਂਦੀ ਹੈ ਤਾਂ ਪੰਜਾਬ ਦੀਆਂ ਕੁੜੀਆਂ ਗੀਤਾਂ ਰਾਹੀਂ ਆਪਣੇ ਭਰਾਵਾਂ ਨੂੰ ਪੁੰਨਦਾਨ ਕਰਨ ਲਈ ਆਖਦੀਆਂ ਹਨ। ਜਦੋਂ ਕੋਹਿਨੂਰ ਲਾਹੌਰ ਵਿਚ ਸੀ ਉਦੋਂ ਇਸ ਵਿਚ ਜੀਵਨਧਾਰਾ ਸੀ। ਲੰਡਨ ਦੇ ਅਜਾਇਬ ਘਰਾਂ ਵਿਚ ਹੁਣ ਇਹ ਮੁਰਦਾ ਪਰ ਦੇਖਣਯੋਗ ਲਾਸ਼ ਹੈ। ਇਸ ਕਹਾਣੀ ਵਿਚ ਤੂੰ ਹੰਝੂ ਨਹੀਂ ਵਗਾਇਆ ਇਕ ਵੀ। ਪੰਜ ਸੱਤ ਪਾਗਲ ਬੂੰਦਾਂ ਬਗ਼ੈਰ ਤੇਰੀ ਕਹਾਣੀ ਰੁਮਾਂਟਿਕ ਨਹੀਂ ਬਣੇਗੀ।"

ਮੈਂ ਕਿਹਾ, "ਜੱਲਾਦ ਦੇ ਸਾਹਮਣੇ ਰੋਣਾ ਨਹੀਂ ਆਉਂਦਾ, ਤਾਕਤਵਰ ਬਾਦਸ਼ਾਹ ਦੇ ਸਾਹਮਣੇ ਕੋਈ ਅਜਨਬੀ ਉੱਚੀ ਉੱਚੀ ਹੱਸ ਨਹੀਂ ਸਕਦਾ। ਰੋਣ ਧੋਣ ਦਾ ਕੰਮ ਵਿਹਲੜਾਂ ਦਾ ਹੈ। ਹਾਂ ਨਾਗਸੈਨ ਕਿਵੇਂ ਲੱਗੀ ਤੈਨੂੰ ਇਹ ਕਹਾਣੀ ? ਝੂਠ ਨਾ ਬੋਲੀਂ।"

ਨਾਗਸੈਨ ਨੇ ਕਿਹਾ, "ਸੱਚ ਬੋਲਾਂਗਾ, ਭਾਵੇਂ ਸੱਚ ਬੋਲਣ ਦੇ ਖ਼ਿਲਾਫ਼ ਹਾਫ਼ਿਜ਼ ਦਾ ਸ਼ਿਅਰ ਤੂੰ ਪਹਿਲੋਂ ਸੁਣਾ ਚੁੱਕਾ ਹੈਂ, ਪਰ ਇਹ ਸ਼ਿਅਰ ਪ੍ਰੇਮੀਆਂ 'ਤੇ ਲਾਗੂ ਹੁੰਦਾ ਹੈ, ਮੇਰੇ ਉੱਤੇ ਨਹੀਂ। ਮੈਂ ਨਿਰਪੱਖ ਰਾਇ ਦਿਆਂਗਾ। ਸੁਣ, ਮੇਰਾ ਖ਼ਿਆਲ ਹੈ ਚੰਗਾ ਹੋਇਆ ਤੇਰੀ ਨਾਇਕਾ ਚਲੀ ਗਈ। ਸੱਪ ਲੰਘ ਗਿਆ, ਇਹ ਕਹਾਣੀ ਉਸ ਦੀ ਲਕੀਰ ਹੈ। ਲਕੀਰ ਕੁੱਟੀ ਚੱਲ। ਇਸ ਦੇ ਦੋ ਫ਼ਾਇਦੇ ਹੁੰਦੇ ਹਨ, ਸੱਪ ਵਰਮੀ ਵਿਚ ਪੁੱਜ ਗਿਆ। ਉਹ ਉਥੇ ਸੁਰੱਖਿਅਤ ਹੈ। ਲਕੀਰ ਕੁੱਟਣ ਵਾਲਾ ਵੀ ਭੈ-ਮੁਕਤ ਹੋ ਕੇ, ਸ਼ੇਰ ਬਣ ਕੇ ਸੋਟੀ ਚਲਾ ਸਕਦਾ ਹੈ। ਭਾਈ ਬਚਾਉ ਵਿਚ ਹੀ ਬਚਾਉ ਹੈ। ਹੱਲਾ ਬੋਲਦਾ ਰਹਿ ਲਕੀਰਾਂ ਉੱਤੇ, ਇਸੇ ਨੂੰ ਸਾਹਿਤ, ਸੰਗੀਤ ਅਤੇ ਕੋਮਲ ਕਲਾ ਆਖਦੇ ਹਨ ਸਿਆਣੇ। ਉਂਜ ਇਕ ਗੱਲ ਮੇਰੀ ਵੀ ਮੰਨ ਕੇ ਦੇਖ। ਖ਼ੂੰਖਾਰ ਅਜਗਰ ਦੀ, ਰੇਤ ਉੱਤੇ ਬਣੀ ਲਕੀਰ ਕਦੀ ਧਿਆਨ ਨਾਲ ਤੱਕੀਂ। ਲਕੀਰ ਦੇ ਨੇੜੇ ਜਾਏਂਗਾ ਤਾਂ ਜੇ ਇਹ ਵਾਕਈ ਮਹਾਨ ਨਾਗਰਾਜ ਦੀ ਲਕੀਰ ਹੈ, ਸੋਟੀ ਤੇਰੇ ਹੱਥੋਂ ਡਿੱਗ ਪਏਗੀ ਇਕ ਦਿਨ। ਤੇ ਤੂੰ ਮੱਥਾ ਟੇਕ ਦਏਂਗਾ। ਸਾਰੇ ਭਿਖਸ਼ੂ ਅਤੇ ਹਰ ਪ੍ਰਕਾਰ ਦੇ ਮੁਰੀਦ ਇਵੇਂ ਕਰਦੇ ਹਨ। ਕਲਾਕਾਰਾਂ ਦਾ ਲਕੀਰਾਂ ਨੂੰ ਕੁੱਟਣਾ ਠੀਕ ਹੋਵੇਗਾ। ਮੈਂ ਭਿੱਖੂ ਹਾਂ, ਇਸ ਲਈ ਲਕੀਰ ਨੂੰ ਪ੍ਰਣਾਮ ਕਰ ਕੇ ਲੰਘ ਜਾਂਦਾ ਹਾਂ ਦੂਰ।"

—[illegible] ਧਰਮ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ